# ਭੂਮਿਕਾ

ਪੰਜਾਬ ਵਿੱਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਕਾਇਮੀ ਤੋਂ ਬਾਅਦ ਸਿੱਖਾਂ ਦੇ ਗੁਰਦੁਆਰਿਆਂ ਦੀ ਮਰਯਾਦਾ ਵਿੱਚ ਕਈ ਫੇਰ-ਬਦਲ ਕੀਤੇ ਗਏ ਸਨ। ਅਜਿਹਾ ਕਿਹਾ ਗਿਆ ਕਿ ਇਹ ਫੇਰ-ਬਦਲ ਅਸਲ ਵਿੱਚ 'ਸੁਧਾਰ' ਹੀ ਸਨ, ਕਿਉਂਕਿ ਇਹਨਾਂ ਗੁਰਦੁਆਰਿਆਂ ਦੇ ਇਸ ਤੋਂ ਪਹਿਲੇ ਪ੍ਰਬੰਧਕਾਂ ਨੇ 'ਪੁਰਾਤਨ ਮਰਯਾਦਾ' ਨੂੰ ਵਿਗਾੜ ਦਿੱਤਾ ਸੀ। ਭਾਂਵੇਂ ਆਪਣੇ ਪ੍ਰਬੰਧ ਅਧੀਨ ਗੁਰਦੁਆਰਿਆਂ ਵਿੱਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਕਾਫ਼ੀ ਹੱਦ ਇੱਕ-ਸਾਰ ਮਰਯਾਦਾ ਲਾਗੂ ਕਰ ਦਿੱਤੀ, ਪਰ ਇਸ ਦੇ ਪ੍ਰਬੰਧ ਤੋਂ ਬਾਹਰਲੇ ਪਾਵਨ ਤਖ਼ਤ ਸਾਹਿਬਾਨ, ਤਖ਼ਤ ਸ੍ਰੀ ਹਰਿਮੰਦਿਰ ਸਾਹਿਬ ਪਟਨਾ ਸਾਹਿਬ ਜੀ ਤੇ ਤਖ਼ਤ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਜੀ, ਵਿੱਚ ਉਹ ਹੀ ਮਰਯਾਦਾ ਚਲਦੀ ਆ ਰਹੀ ਹੈ, ਜੋ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਗਠਨ ਤੋਂ ਪਹਿਲਾਂ ਪੰਜਾਬ ਦੇ ਇਤਿਹਾਸਿਕ ਗੁਰਦੁਆਰਿਆਂ ਵਿੱਚ ਵੀ ਪ੍ਰਚੱਲਿਤ ਸੀ। ਇਸ ਤਰ੍ਹਾਂ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਕਬਜ਼ੇ ਵਾਲੇ ਤਖ਼ਤ ਸਾਹਿਬਾਨ ਅਤੇ ਪੰਜਾਬ ਤੋਂ ਬਾਹਰਲੇ ਦੋਹਾਂ ਤਖ਼ਤ ਸਾਹਿਬਾਨ ਦੀ ਮਰਯਾਦਾ ਵਿੱਚ ਕਾਫ਼ੀ ਫ਼ਰਕ ਹੈ।

ਪਹਿਲਾਂ ਆਵਾਜਾਈ ਦੇ ਸੁਲੱਭ ਸਾਧਨਾਂ ਦੀ ਘਾਟ ਕਾਰਣ ਬਹੁਤ ਘੱਟ ਸਿੱਖ ਤਖ਼ਤ ਸ੍ਰੀ ਹਰਿਮੰਦਿਰ ਸਾਹਿਬ ਪਟਨਾ ਸਾਹਿਬ ਜੀ ਤੇ ਤਖ਼ਤ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਜੀ ਦੇ ਦਰਸ਼ਨ-ਦੀਦਾਰਿਆਂ ਲਈ ਜਾਂਦੇ ਸਨ। ਖ਼ਾਸ ਕਰ ਕੇ ਤਖ਼ਤ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਜੀ ਦੇ ਦਰਸ਼ਨਾਂ ਲਈ ਤਾਂ ਬਹੁਤ ਹੀ ਘੱਟ ਸਿੱਖ ਪੰਜਾਬ ਤੋਂ ਪਹੁੰਚਦੇ ਸਨ। ਇਸ ਲਈ ਤਖ਼ਤ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਜੀ ਦੀ ਮਰਯਾਦਾ ਬਾਰੇ ਬਹੁਤ ਹੀ ਘੱਟ ਲੋਕਾਂ ਨੂੰ ਪਤਾ ਲੱਗਦਾ ਸੀ। ਸਮੇਂ ਦੇ ਨਾਲ, ਜਦੋਂ ਆਵਾਜਾਈ ਦੇ ਸਾਧਨਾਂ ਕਾਰਣ ਤਖ਼ਤ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਜੀ ਦੇ ਦਰਸ਼ਨਾਂ ਲਈ ਪੰਜਾਬ ਤੋਂ ਜਾਣ ਵਾਲੇ ਸਿੱਖਾਂ ਦੀ ਗਿਣਤੀ ਵਧੀ, ਤਾਂ ਤਖ਼ਤ ਸਾਹਿਬ ਜੀ ਦੀ ਮਰਯਾਦਾ ਬਾਰੇ ਟੀਕਾ-ਟਿੱਪਣੀ ਵੀ ਵੱਧਣ ਲੱਗੀ। ਪੰਜਾਬ ਤੋਂ ਜਾਣ ਵਾਲੇ ਵਧੇਰੇ ਸਿੱਖਾਂ ਨੂੰ ਤਾਂ ਇੰਨਾ ਵੀ ਪਤਾ ਨਹੀਂ ਹੈ ਕਿ ਤਖ਼ਤ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਜੀ ਵਿਖੇ ਪ੍ਰਚੱਲਿਤ ਮਰਯਾਦਾ ਕਦੇ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਵਿਖੇ ਵੀ ਪ੍ਰਚੱਲਿਤ ਸੀ। ਅਜਿਹੇ ਵਿਅਕਤੀ ਜਦੋਂ ਤਖ਼ਤ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਜੀ ਦੇ ਦਰਸ਼ਨਾਂ ਲਈ ਜਾਂਦੇ ਹਨ, ਤਾਂ ਹਜ਼ੂਰੀ ਸਿੰਘਾਂ ਨਾਲ ਮਰਯਾਦਾ ਦੇ ਮੁੱਦੇ 'ਤੇ ਬਹਿਸ ਸ਼ੁਰੂ ਕਰ ਦਿੰਦੇ ਹਨ। ਕਈ ਵਾਰ ਅਜਿਹੇ ਵਿਅਕਤੀ ਕੌੜੇ ਤੇ ਚੁੱਭਵੇਂ ਬੋਲ ਬੋਲਣ ਤੋਂ ਵੀ ਸੰਕੋਚ ਨਹੀਂ ਕਰਦੇ। ਜ਼ਾਹਿਰ ਹੈ ਕਿ ਇਸ ਤਰ੍ਹਾਂ ਪੰਜਾਬੀ ਸਿੱਖਾਂ ਤੇ ਹਜ਼ੂਰੀ ਸਿੰਘਾਂ ਵਿੱਚ ਮਨ-ਮੁਟਾਵ ਹੀ ਪੈਦਾ ਹੁੰਦਾ ਹੈ।

ਮੇਰਾ ਆਪਣਾ ਤਜੁਰਬਾ ਹੈ ਕਿ 'ਮਰਯਾਦਾ' ਦੇ ਮੁੱਦੇ 'ਤੇ ਬਹਿਸ ਕਰਨ ਵਾਲੇ ਜ਼ਿਆਦਾਤਰ ਵਿਅਕਤੀ ਖ਼ੁਦ ਰਹਿਤਵਾਨ ਨਹੀਂ ਹੁੰਦੇ। ਅਜਿਹੇ ਵਿਅਕਤੀ ਨਾਮ-ਸਿਮਰਨ ਤੇ ਸੇਵਾ-ਭਾਵਨਾ ਤੋਂ ਬਿਲਕੁਲ ਕੋਰੇ ਹੁੰਦੇ

ਹਨ। 'ਪੁਰਾਤਨ ਮਰਯਾਦਾ' ਦੇ ਇਹ ਅਖੌਤੀ ਧਾਰਨੀ ਕੌੜੇ ਤੇ ਚੁੱਭਵੇਂ ਬੋਲ ਬੋਲ ਕੇ ਆਪਣਾ ਅਸਲ ਚਿਹਰਾ ਤਾਂ ਦਿਖਾ ਹੀ ਜਾਂਦੇ ਹਨ, ਹੋਰਨਾਂ ਦੇ ਦਿਲਾਂ ਵਿੱਚ ਕੁੜੱਤਣ ਤੇ ਨਫ਼ਰਤ ਵੀ ਭਰ ਦਿੰਦੇ ਹਨ।

ਐਸੇ ਹੀ ਕੁੱਝ ਵਿਅਕਤੀਆਂ ਦੇ ਕੌੜੇ ਤੇ ਚੁੱਭਵੇਂ ਬੋਲਾਂ ਕਰਕੇ ਤਖ਼ਤ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਜੀ ਦੇ ਸੇਵਾਦਾਰ ਤੇ ਹੋਰ ਹਜ਼ੂਰੀ ਸਿੰਘ ਰੱਖਿਆਤਮਿਕ ਪਹੁੰਚ ਅਪਣਾ ਕੇ ਤਖ਼ਤ ਸਾਹਿਬ ਜੀ ਦੀ ਪ੍ਰਚੱਲਿਤ ਮਰਯਾਦਾ ਦੇ ਹੱਕ ਵਿੱਚ ਅਜਿਹੀਆਂ ਦਲੀਲਾਂ ਦੇਣ ਲੱਗ ਪੈਂਦੇ ਹਨ, ਜੋ ਕਈ ਵਾਰ ਤਰਕਹੀਣ ਹੁੰਦੀਆਂ ਹਨ।

ਤਖ਼ਤ ਸਾਹਿਬ ਜੀ ਦੀ ਮਰਯਾਦਾ 'ਤੇ ਕੀਤੇ ਜਾ ਰਹੇ ਲਗਾਤਾਰ ਉਟੰਕਣਾਂ ਤੋਂ ਤੰਗ ਆ ਕੇ ਤਖ਼ਤ ਸਾਹਿਬ ਜੀ ਦੇ ਉਸ ਵਕਤ ਦੇ ਜੱਥੇਦਾਰ ਸਿੰਘ ਸਾਹਿਬ ਭਾਈ ਜੋਗਿੰਦਰ ਸਿੰਘ ਜੀ (ਹੁਣ ਸੱਚਖੰਡਵਾਸੀ) ਨੇ 'ਸ੍ਰੀ ਹਜ਼ੂਰੀ ਮ੍ਰਿਯਾਦਾ ਪ੍ਰਬੋਧ' ਨਾਮ ਦੀ ਪੁਸਤਕ ਲਿੱਖੀ, ਜਿਸ ਵਿੱਚ ਉਨ੍ਹਾਂ ਨੇ ਤਖ਼ਤ ਸਾਹਿਬ ਜੀ ਵਿਖੇ ਪ੍ਰਚੱਲਿਤ ਮਰਯਾਦਾ ਨੂੰ ਸਹੀ ਸਾਬਿਤ ਕਰਨ ਲਈ ਕਈ ਪ੍ਰਕਾਰ ਦੀਆਂ ਦਲੀਲਾਂ ਦਿੱਤੀਆਂ, ਹਾਲਾਂਕਿ ਅਜਿਹਾ ਕਰਦੇ ਸਮੇਂ ਉਹ ਵੀ ਵਿਅੰਗ ਆਦਿ ਕਰਨ ਤੋਂ ਬੱਚ ਨਹੀਂ ਸਕੇ।

ਪ੍ਰਸਤੁਤ ਅਧਿਐਨ ਦਾ ਮਨੋਰਥ ਤਖ਼ਤ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਜੀ ਦੀ ਮਰਯਾਦਾ ਬਾਰੇ ਹਜ਼ੂਰੀ ਸੇਵਾਦਾਰਾਂ ਦੇ ਵੀਚਾਰਾਂ ਨੂੰ ਸਮਝਣਾ ਹੈ। ਨਾਲ ਹੀ, ਇਹ ਯਤਨ ਵੀ ਕੀਤਾ ਗਿਆ ਹੈ ਕਿ ਹਜ਼ੂਰੀ ਸੇਵਾਦਾਰਾਂ ਦੇ ਵੀਚਾਰਾਂ ਨੂੰ ਗੁਰਬਾਣੀ, ਤਰਕ ਤੇ ਗੁਰੂ-ਇਤਿਹਾਸ ਦੀ ਕਸੌਟੀ 'ਤੇ ਪਰਖ ਲਿਆ ਜਾਏ। ਅਜਿਹਾ ਕਰਦਿਆਂ, ਇਹ ਪੂਰਾ ਖ਼ਿਆਲ ਰੱਖਿਆ ਗਿਆ ਹੈ ਕਿ ਹਜ਼ੂਰੀ ਸਿੰਘਾਂ ਦੀਆਂ ਭਾਵਨਾਵਾਂ ਨੂੰ ਕਿਸੇ ਤਰ੍ਹਾਂ ਵੀ ਠੇਸ ਨਾ ਪਹੁੰਚੇ।

ਸਮੇਂ ਦੀ ਮੰਗ ਹੈ ਕਿ ਬੜੇ ਪ੍ਰੇਮ ਨਾਲ ਡੂੰਘੀ ਵੀਚਾਰ ਕਰਕੇ ਇੱਕ ਸਾਂਝੀ ਰਹਿਤ ਮਰਯਾਦਾ ਬਾਰੇ ਸਹਿਮਤ ਹੋਇਆ ਜਾਏ। ਯਕੀਨਨ ਹੀ, ਅਜਿਹਾ ਕਰਨ ਲੱਗਿਆਂ ਜਲਦਬਾਜ਼ੀ ਦਾ ਤਿਆਗ ਕਰਨਾ ਪਏਗਾ। ਇੱਕ-ਸਾਰ ਮਰਯਾਦਾ ਲਾਗੂ ਕਰਨ ਲਈ ਬੁਰਛਾ-ਗਰਦੀ ਜਾਂ ਮਨ-ਮਰਜ਼ੀ ਦਾ ਸਹਾਰਾ ਨਹੀਂ ਲਿਆ ਜਾਣਾ ਚਾਹੀਦਾ। ਇੱਕ-ਦੂਜੇ ਦੇ ਵੀਚਾਰਾਂ ਨੂੰ ਸਮਝਿਆ ਜਾਣਾ ਚਾਹੀਦਾ ਹੈ। ਜੇ ਅਸੀਂ ਇੱਕ-ਦੂਜੇ ਦੇ ਵੀਚਾਰਾਂ ਨੂੰ ਸਮਝ ਲਈਏ, ਤਾਂ ਅਸੀਂ ਇਸ ਨਤੀਜੇ 'ਤੇ ਪਹੁੰਚਾਂਗੇ ਕਿ ਸਾਡੇ ਮੱਤ-ਭੇਦ ਬਹੁਤ ਥੋੜ੍ਹੇ ਮੁੱਦਿਆਂ ਬਾਰੇ ਹੀ ਹਨ। ਬਹੁਤੇ ਮੁੱਦਿਆਂ ਬਾਰੇ ਤਾਂ ਅਸੀਂ ਇੱਕ-ਮਤ ਹੀ ਹਾਂ।

ਦਾਸ ਦੇ ਦਿਲ ਵਿੱਚ ਤਖ਼ਤ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਜੀ ਪ੍ਰਤੀ ਬਹੁਤ-ਬਹੁਤ ਸਨਮਾਨ ਹੈ। ਤਖ਼ਤ ਸਾਹਿਬ ਜੀ ਦੇ ਮੁੱਖ ਪੁਜਾਰੀ (ਜੱਥੇਦਾਰ ਸਾਹਿਬ) ਜੀ ਅਤੇ ਹੋਰਨਾਂ ਹਜ਼ੂਰੀ ਸੇਵਾਦਾਰਾਂ ਦੀ ਵੀ ਮੈਂ ਬਹੁਤ ਇੱਜ਼ਤ ਕਰਦਾ ਹਾਂ। ਦਾਸ ਨੇ ਇਸ ਪਰਮ-ਪਾਵਨ ਤਖ਼ਤ ਸਾਹਿਬ ਜੀ ਤੋਂ ਹੀ ਖੰਡੇ ਦੇ ਅੰਮ੍ਰਿਤ ਦੀ ਦਾਤ ਪ੍ਰਾਪਤ ਕੀਤੀ ਸੀ। ਉਸ ਵਕਤ ਸਿੰਘ ਸਾਹਿਬ ਭਾਈ ਹਜ਼ੂਰਾ ਸਿੰਘ ਜੀ ਸ੍ਰੀ ਤਖ਼ਤ ਸਾਹਿਬ ਜੀ ਦੇ ਜੱਥੇਦਾਰ ਸਨ। ਉਹ ਖ਼ੁਦ ਅੰਮ੍ਰਿਤ ਸੰਚਾਰ ਦੌਰਾਨ ਪੰਜ ਪਿਆਰਿਆਂ ਵਿੱਚ ਸ਼ਾਮਿਲ ਹੋਏ ਸਨ ਤੇ ਦਾਸ ਨੇ ਅੰਮ੍ਰਿਤ ਉਨ੍ਹਾਂ ਦੇ ਹੱਥਾਂ ਰਾਹੀਂ ਹੀ ਪ੍ਰਾਪਤ ਕੀਤਾ ਸੀ। ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ ਕਲਾ ਵਰਤਣ ਦੇ

ਉਹ ਪਲ ਹਮੇਸ਼ਾ ਹੀ ਮੇਰੀਆਂ ਯਾਦਾਂ ਦਾ ਹਿੱਸਾ ਰਹੇ ਹਨ । ਹਜ਼ੂਰੀ ਸੇਵਾਦਾਰਾਂ ਦੇ ਹੋਠਾਂ 'ਤੇ ਘੁੰਮਦੀਆਂ ਇਹ ਪੰਕਤੀਆਂ ਹਮੇਸ਼ਾ ਹੀ ਮੇਰੇ ਹੋਠਾਂ ਤੇ ਵੀ ਰਹੀਆਂ ਹਨ : -

ਨਾਨਕ ਗੁਰੂ ਗੋਬਿੰਦ ਸਿੰਘ ਜੀ ਪੂਰਨ ਗੁਰ ਅਵਤਾਰ ।
ਜਗ-ਮਗ ਜੋਤਿ ਬਿਰਾਜ ਰਹੀ, ਸ੍ਰੀ ਅਬਿਚਲਨਗਰ ਅਪਾਰ ।

ਅਤੇ,

ਖੰਡਾ ਜਾ ਕੈ ਹਾਥ ਮਹਿ, ਕਲਗੀ ਸੋਹੈ ਸੀਸ ।
ਸੋ ਹਮਰੀ ਰਛਿਆ ਕਰੈ, ਸ੍ਰੀ ਕਲਗੀਧਰ ਜਗਦੀਸ਼ ।

ਉਮੀਦ ਕਰਦਾ ਹਾਂ ਕਿ ਮੇਰਾ ਇਹ ਛੋਟਾ ਜਿਹਾ ਯਤਨ ਹਜ਼ੂਰੀ ਮਰਯਾਦਾ ਨੂੰ ਸਮਝਣ ਵਿੱਚ ਵਿਦਿਆਰਥੀਆਂ ਲਈ ਲਾਭਕਾਰੀ ਸਿੱਧ ਹੋਏਗਾ ।

**ਅਗਸਤ, ੨੦੦੪.** **ਅੰਮ੍ਰਿਤ ਪਾਲ ਸਿੰਘ 'ਅੰਮ੍ਰਿਤ'**

amrit1972@rediffmail.com